ਅਸਲੀ ਤੇ ਪੂਰਾ ਕਿੱਸਾ

# ਰੂਪ ਬਸੰਤ

ਰੰਗਦਾਰ ਤਸਵੀਰਾਂ ਵਾਲਾ

ਕ੍ਰਿਤ ਕਵੀ ਸ਼ਿਵ ਦਿਆਲ



ਸ਼ਿਵ ਦਿਆਲ ਜਦ ਨਾਰ ਨੇ ਸੁਤ ਵਲਕੀਆ ਧਿਆਨ, ਸੂਰਤ ਵੇਖ ਬਸੰਤ ਹੋ ਰਈ ਬੇਈਮਾਨ

ਪ੍ਰਕਾਸ਼ਕ-ਅੰਮ੍ਰਿਤ ਪੁਸਤਕ ਭੰਡਾਰ

# ਅਥ ਕਿੱਸਾ ਰੂਪ ਬਸੰਤ ਕ੍ਰਿਤ ਸ਼ਿਵਦਿਆਲ

ਪ੍ਰਿਥਮੇ ਰਿਦੇ ਧਿਆਇਕੇ ਸ਼ਿਵ ਸੁਤ ਵਿਘਨ ਮਿਟਾਇ ॥

ਕਿਸਾ ਰੂਪ ਬਸੰਤ ਦਾ ਸੁਣ ਤੂੰ ਮਨ ਚਿਤਲਾਇ । ਸੰਗਲਦੀਪ ਇਕ ਸ਼ਹਿਰ ਹੈ ਖੜਗਸੈਨ ਦਾ ਰਾਜ । ਰਿਧ ਸਿਧ ਨੌ ਨਿਧ ਹੈ ਸੁੰਦਰ ਸਿਰ ਪਰ ਤਾਜ । ਸੁੰਦਰ ਸਿਰ ਪਰ ਤਾਜ ਤੇ ਅਹਿਲਕਾਰ ਬੇਅੰਤ । ਦੋਨੋਂ ਪੁਤਰ ਉਸਦੇ ਸੁੰਦਰ ਰੂਪ ਬਸੰਤ । ਸ਼ਿਵਦਿਆਲ ਸਖੀ ਹਥ ਦੇ ਧਰਮ ਦੀ ਰਖਣ ਆਨ । ਚਾਰੋ ਕੂੰਟਾਂ ਜਾਣਦੇ ਪ੍ਰਗਟ ਵਿਚ ਜਹਾਨ ।

ਚੇਤ—ਚੜ੍ਹਦੇ ਚੇਤ ਸੁਣੋ ਇਹ ਹਾਲ ਧੋਖਾ ਖੜਗਸੈਨ ਦੇ ਨਾਲ ਰਾਣੀ ਹੋ ਗਈ ਜਿਸਦੀ ਕਾਲ । ਜੋ ਕੁਝ ਲਿਖਿਆ ਬਿਧ ਦੇ ਨਾਲ ਕਲਮ ਵਗਾਗਈ । ਰਾਣੀ ਕਹਿਗਈ ਰਾਜੇਤਾਈਂ ਤੂੰ ਨਾ ਹੋਰਵਿਆਹ ਕਰਾਈਂ ਗੋਦੀ ਰੂਪ ਬਸੰਤ ਬਹਾਈਂ ਤੂੰ ਹੈਂ ਚਤਰ ਭੁਲ ਨਾਂ ਜਾਈਂ ਨਾਰ ਸਮਝਾ ਗਈ । ਰੋਂਦੇ ਰੂਪ ਬਸੰਤ ਦੋ ਭਾਈ ਜਿਹਨਾਂ ਦੀ ਮਰ ਗਈ ਐਸੀ ਮਾਈ । ਐਸਾ ਦੁਖ ਨਾ ਸਿਹਾ ਜਾਈ ਰਬ ਨੇ ਡਾਢੀ ਬਿਪਤਾਪਾਈ ਜਿਗਰ ਕਟ ਖਾਗਈ । ਕਹਿੰਦਾ ਸ਼ਿਵਦਿਆਲ ਅਲਾਪ ਕਰਦਾ ਖੜਗ ਸੈਨ ਵਿਰਲਾਪ ਪਿਛਲੇ ਜਨਮ ਕੀਆ ਕੋਈ ਪਾਪ ਉਸਦਾ ਮਿਲਿਆ ਇਹ ਸੰਤਾਪ ਕਿਆ ਦੁਖ ਪਾ ਗਈ ।

ਕੁੰਡਲੀ—ਚੇਤ ਮਹੀਨਾ ਬੀਤਿਆ ਚੜ੍ਹ ਵਿਸਾਖ ਬਿਆਨ । ਰਾਜੇ ਨੂੰ ਸਮਝਾਂਵਦੇ ਮੁਨਸ਼ੀ ਅਹਿਲ ਦੀਵਾਨ । ਰਲਕੇ ਸਾਰੇ ਆਖਦੇ ਸ਼ਾਦੀ ਹੋਰ ਕਰੋ । ਨਾਰ ਇਕ ਜਵਾਨ ਹੈ ਉਸ ਨੂੰ ਆਪ ਵਰੋ । ਸ਼ਿਵਦਿਆਲ ਉਸ ਰਾਜੇ ਨੇ ਕਹਿਣਾ ਮੰਨ ਲਿਆ । ਦਿਤਾ ਗਿਆਨ ਵਜੀਰ ਨੇ ਪਿਛਲਾ ਫਿਕਰ ਗਿਆ ॥

ਵਿਸਾਖ—ਚੜ੍ਹੇ ਵਸਾਖ ਵਿਥਯਾ ਕਹੂੰ ਸਾਰੀ. ਰਾਜੇ ਵਿਆਹ ਦੀ ਕਰੀ ਤਿਆਰੀ ਨੌਬਤ ਖਾਨੇ ਜੰਞ ਸਿਧਾਰੀ । ਸੁੰਦਰ ਵਿਆਹਕੇ ਆਂਦੀ ਨਾਰੀ ਮਹਲ ਨੂੰ ਆਂਵਦੀ । ਰਾਣੀ ਹਾਰ ਸ਼ਿੰਗਾਰ ਲਗਾਇਆ ਰਾਜੇ ਅਧਿਕ ਖਿਆਲ ਵਧਾਇਆ । ਪੁਤਰ ਰੂਪ ਬਸੰਤ ਭੁਲਾਇਆ । ਸੌਕਣ ਕਦੇ ਭਲਾ ਨਹੀਂ ਚਾਹਿਆ ਬੁਰਾ ਕਮਾਂਵਦੀ । ਲੋਕੀ ਕਰਦੇ ਬੈਠ

ਵਿਚਾਰ, ਜਿਸਦੇ ਪੁਤ ਹੋਣ ਹੁਸ਼ਿਆਰ ਉਸਨੂੰ ਜੋਗਨ ਕਰਨੀ ਨਾਰ, ਸ਼ੌਂਕਣ ਦੇਂਦੀ ਪੁਤ ਨੂੰ ਮਾਰ ਕਲੰਕ ਲਾਂਵਦੀ ਕਹਿੰਦਾ ਜਾਤ ਸੂਦ ਸ਼ਿਵਦਿਆਲ। ਸੁਣਿਓਂ ਸਿਆਲ ਕੋਟ ਦਾ ਹਾਲ। ਵਰਤੀ ਪੂਰਨ ਭਗਤਾਂ ਦੇ ਨਾਲ, ਲੂਣਾ ਕਰਕੇ ਛਤੀ ਤਾਲ, ਪੁਤਰ ਮਰਵਾਂਦੀ।

ਕੁੰਡਲੀ—ਵੈਸਾਖ ਮਹੀਨਾ ਬੀਤਿਆ ਜੇਠ ਗਿਆ ਹੁਣ ਆ ਰਾਣੀ ਰਾਜੇ ਨੂੰ ਆਖਦੀ ਤੂੰ ਆਪਣੇ ਪੁਤਰ ਦਿਖਾ। ਤੂੰ ਆਪਣੇ ਪੁਤਰ ਦਿਖਾ ਆਖਦਾ ਮਹਿਲੋਂ ਲਊ ਮੰਗਾ। ਰਾਣੀ ਗੋਲੀ ਘੱਲਕੇ ਦੇਵੇਂ ਲਏ ਬੁਲਾ, ਸ਼ਿਵਦਿਆਲ ਪੁਤ ਦੇਖ ਕੇ ਰਾਣੀ ਦਿਤੀ ਅਸੀਸ, ਮਾਤਾ ਆਪਣੀ ਜਾਣਕੇ ਦੋਏ ਨਿਵਾਨ ਸੀਸ।

ਜੇਠ—ਚੜਦੇ ਜੇਠ ਉਸ ਹਾਲ ਸੁਣਾਵੇ ਰਾਣੀ ਲੜਕਿਆਂ ਨੂੰ ਸਮਝਾਵੇ ਗੱਲਾਂ ਕਰ ਕਰਕੇ ਭ੍ਰਮਾਵੇ, ਤੁਹਾਡੀ ਮਾਂ ਹੱਥ ਨਹੀਂ ਆਵੇ ਗਮ ਵਿਚ ਖਾਵਣਾ ਕਹਿੰਦੇ ਰੂਪ ਬਸੰਤ ਦੋ ਭ੍ਰਾਤਾ ਦਿਲ ਮੇਂ ਗਿਆਨ ਉਪਜਤਾ ਜਾਤਾ, ਹਮ ਹੈ ਪੁਤਰ ਹੈ ਤੂੰ ਹੈ ਮਾਤਾ ਜੋ ਕੁਛ ਲਿਖਿਆ ਲੇਖ ਬਿਧਾਤਾ ਸੋਈਓ ਪਾਵਣਾ। ਛੋਟਾ ਪੁਤ ਬਸੰਤ ਅਨਭੋਲ। ਜਿਸਨੇ ਲਏ ਕਬੂਤਰ ਮੋਲ। ਹਰਦਮ ਰਹੇ ਪੰਛੀਆਂ ਕੋਲ ਸੋਹਣੇ ਸੁੰਦਰ ਮਿਠੇ ਬੋਲ। ਸਭ ਮਨ ਭਾਂਵਦਾ। ਕਹਿੰਦਾ ਸ਼ਿਵਦਿਆਲ ਗਲ ਸਾਰੀ ਇਕ ਕਬੂਤਰ ਮਾਰ ਉਡਾਰੀ ਮਹਿਲੀਂ ਜਾ ਬੈਠਾ ਵਿਚ ਬਾਰੀ, ਵੇਖਕੇ ਬਾਤ ਉਚਾਰੀ, ਪਕੜੋ ਛੁਪਾਵਣਾ ॥ ਕੁੰਡਲੀ—ਜੇਠ ਮਹੀਨਾ ਬੀਤਿਆ ਹਾੜ ਕੀਓ ਪ੍ਰਕਾਸ਼ ਬਸੰਤ ਕਬੂਤਰ ਟੋਲਦਾ ਗਿਆ ਮਾਤਾ ਦੇ ਪਾਸ ਗਿਆ ਮਾਤਾ ਦੇ ਪਾਸ ਜਾਇ ਉਸ ਅਰਜ ਗੁਜਾਰੀ। ਪੰਛੀ ਹਮਾਰਾ ਦਿਓ ਕਹੇ ਸੁਣ ਮਾਤਾ ਹਮਾਰੀ ਸ਼ਿਵਦਿਆਲ ਉਸ ਨਾਰ ਨੇ ਪੁਤ ਵਲ ਕੀਆ ਧਿਆਨ ਸੂਰਤ ਵੇਖ ਬਸੰਤ ਦੀ ਹੋ ਗਈ ਬੇਈਮਾਨ ਹਾੜ—ਚੜਦੇ ਹਾੜ ਬਸੰਤ ਹੈਰਾਨ ਮਾਤਾ ਕਿਤ ਵਲ ਗਿਆ ਧਿਆਨ ਮੈਨੂੰ ਪੁਤ੍ਰ ਆਪਣਾ ਜਾਣ ਕਿਉਂ ਤੂੰ ਹੋ ਗਈ ਬੇਈਮਾਨ ਧਰਮ ਕਿਉਂ ਹਾਰਦੀ। ਰਾਣੀ ਕਹਿੰਦੀ ਇਹਗਲ ਜੇਰਾ। ਛਡਦੇ ਗਿਆਨ ਵੇਹਾਂ ਤੈਨ

ਸਾਨੂੰ ਲਗਾ ਇਸ਼ਕ ਵਿਯੋਗ ਕਦੇ ਦੂਰ ਜਾਨਦੇ ਰੋਗ, ਬਚਨਉਚਾਰ ਮਿੰਨਤਾਂ ਕਰਦਾ ਲੱਖ ਕਰੋੜ, ਓਥੋਂ ਆਇਆਹੱਥਮਹੋੜ, ਰਖਿਆ ਧੂਮ ਸੀਸ ਦੇ ਜੋਰ, ਦੇਖੋ ਭਾਵੀ ਵਰਤੀ ਹੋਰ, ਬੁਰੀ ਮੱਤ ਨਾਰਦੀ। ਸ਼ਿਵ-ਦਿਆਲ ਕੀਏ ਚਰਿਤ੍ਰ ਭਾਰੀ ਰਾਣੀ ਹਾਰ ਸ਼ਿੰਗਾਰ ਉਤਾਰੇ, ਚੱਕ ਚੱਕ ਹਥ ਧਰਤੀ ਨੂੰ ਮਾਰੇਆਪਣੇ ਔਗੁਣ ਪੁਤ ਪਰਡਾਰੇ, ਕਿਲਕਾਂ ਮਾਰਦੀ

ਕੁੰਡਲੀ ਹਾੜ ਮਹੀਨਾ ਬੀਤਿਆ ਸਾਵਨ ਕੀ ਘਨਘੋਰ। ਰਾਜਾ ਮਹਿਲਾਂ ਜਾਂਵਦਾ ਕੌਣ ਮਚਾਵੇ ਸ਼ੋਰ। ਕੌਣ ਮਚਾਵੇ ਸ਼ੋਰ ਗਿਆ ਲੰਘ ਭੀਤਰ ਦੁਆਰੇ, ਰਾਣੀ ਹਾਲਬਿਹਾਲ ਦੇਖਕੇ ਬਚਨ ਉਚਾਰੇ ਸ਼ਿਵਦਿਆਲ ਉਹ ਪੁਛਦਾ ਦਸਰਾਣੀ ਸਭ ਹਾਲ ਰਾਜੇ ਨੂੰ ਸਮਝਾਂਵਦੀ ਕਰਕੇਬਾਰਾਂ ਤਾਲ

ਸਾਵਣ ਚੜਦੇ ਸਾਵਨ ਹਾਲ ਸੁਣਾਇਆ ਤੇਰਾ ਪੁਤ ਜੋ ਮਹਿਲੀਂ ਆਯਾ। ਅੰਗੀਆਂ ਫਾੜੀਂ ਹੱਥ ਲਗਾ ਜਾ। ਉਸਨੇ ਜਰਾ ਖੌਫਨ ਖਾਯਾ ਰਾਜਾ ਸੁਣ ਲੀਜੀਏ ਰਾਣੀ ਕਹਿੰਦੀ ਬਚਨ ਉਚਾਰ ਮੇਰਾ ਜੀਊਣਾ ਤਾਂ ਦਰਕਾਰ। ਜੇ ਤੂੰ ਪੁਤ ਨੂੰ ਦੇਵੇਂ ਮਾਰ। ਹੱਥੀਂ ਕਰੀਏ ਕੌਲਕਰਾਰ ਬਚਨ ਪਤੀ ਜੀਏ ਸੁਣਕੇ ਰਾਜਾ ਹੋਇਆ ਹੈਰਾਨ। ਸਦਲਏ ਮੁਨਸ਼ੀ ਅਹਿਲ ਦੀਵਾਨ। ਮੇਰਾ ਬਸੰਤ ਬੇਈਮਾਨ ਜਲਦੀ ਕਢੋ ਇਸ ਦੇ ਪਰਾਨ। ਦੇਰ ਨਾ ਕੀਜੀਏ। ਕਹਿੰਦਾ ਸ਼ਿਵਦਿਆਲ ਬਿਨ ਦੇਰ ਉਸਨੂੰ ਲਿਆ ਜਲਾਦਾਂ ਘੇਰ। ਵੇਖੋ ਪਿਆ ਰਾਜ ਅੰਧੇਰ। ਮੋਏ ਪੁਤ ਨਾ ਮਿਲਦੇ ਫੇਰ। ਫਾਏ ਕਿਉਂ ਦੀਜੀਏ।

ਕੁੰਡਲੀ—ਸੌਣ ਸੰਪੂਰਨ ਹੋ ਗਿਆ ਭਾਦੋਂ ਲਿਖਿਆ ਹਾਲ ਆਗਿਆ ਕਰੇ ਵਜੀਰ ਨੂੰ ਦੇਸੋਂ ਦੀਆ ਨਿਕਾਲ। ਦੇਸੋਂ ਦੀਆ ਨਿਕਾਲ ਫੇਰ ਉਹ ਗਿਆ ਰੂਪ ਦੇ ਕੋਲ। ਬੀਤੀ ਆਖ ਸੁਣਾਉਂਦਾ ਸਾਰਾ ਕਿੱਸਾ ਫੋਲ। ਸ਼ਿਵਦਿਆਲ ਇਸ ਰੂਪ ਨੇ ਮਨ ਵਿਚ ਕਰੀ ਵਿਚਾਰ। ਇਸ ਰਾਜੇ ਦੇ ਰਾਜ ਵਿਚ ਰਹਿਣਾ ਨਹੀਂ ਦਰਕਾਰ।

ਭਾਦਰੋਂ ਚੜਦੇ ਭਾਦਰੋਂ ਦੋਨੋਂ ਭਾਈ। ਤੁਰ ਪਏ ਆਦ ਗਣੇਸ਼ ਮਨਾਈ। ਇਕ ਇਕ ਰਾਤ ਜੰਗਲ ਵਿਚ ਆਈ। ਬੈਠੇ ਹੇਠ ਬ੍ਰਿਛਦੇ

ਜਾਈ ਢੇਰੇ ਲਾਉਂਦੇ। ਸੁਤਾ ਰੂਪ ਬਸੰਤ ਹੁਸ਼ਿਆਰ, ਪਹਿਰਾ ਦੇਵੇਸ਼ਸਤ੍ਰ ਧਾਰ, ਬਨ ਵਿਚ ਦਿਸਦਾ ਅੰਧ ਗੁਬਾਰ ਇਕ ਦੋ ਪੰਛੀ ਕਰਨ ਪੁਕਾਰ ਸ਼ਬਦ ਉਚਾਰਦੇ। ਤੋਤਾ ਆਪਣਾ ਹਾਲ ਸੁਣਾਵ। ਜੇ ਕੋਈ ਮੈਨੂੰ ਮਾਰ ਕੇ ਖਾਵੇ ਸੁਰ ਨਰ ਰਾਜ ਮਿਸਰ ਦਾ ਪਾਵੇ। ਇਹ ਗਲ ਵਿਰਥਾ ਕਦੇ ਨਾ ਜਾਵੇ ਇਹ ਗੁਣ ਗਾਂਵਦੇ। ਕਹਿੰਦਾ ਜਾਤ ਸ਼ਿਵਦਿਆਲ ਮੈਨਾ ਕਹਿੰਦੀ ਆਪਣਾ ਹਾਲ, ਮੈਨੂੰ ਖਾਵੇ ਸੋ ਉਗਲੇ ਲਾਲ। ਹੇਨਾਂ ਸੁਣੇ ਬਸੰਤ ਖਿਆਲ ਪੰਛੀ ਮਨ ਭਾਂਵਦੇ।



ਕੁੰਡਲੀ—ਬਾਦਰੋਂ ਕੂਚ ਕਰ ਚਲਿਆ ਅੱਮੂ ਅਸਲੀ ਜਾਨਾ ਬਸੰਤ ਦੋਹਾਂ ਨੂੰ ਮਾਰਦਾ ਫੜਕੇ ਤੀਰ ਕਮਾਨ। ਫੜਕੇ ਤੀਰ ਕਮਾਨ ਉਸਨੇ ਲਿਆ ਕਬਾਬ ਬਣਾ। ਮੈਨਾ ਖਾਧੀ ਬਸੰਤ ਨੇ ਤੋਤਾ ਰੂਪ ਖਵਾ। ਸ਼ਿਵਦਿਆਲ ਓਹਨਾਂ ਦੋਹਾਂ ਨੂੰ ਕੇਸੀ ਗੁਜ਼ਰੀ ਰਾਤ। ਦੋਨੋਂ ਉਠਕੇ ਤੁਰ ਪਏ ਜਦ ਹੋਈ ਪਰਭਾਤ।

ਕੁੰਡਲੀ—ਅਸੂ ਚੜਦੇ ਰਾਤ ਹੈ ਕਾਲੀ ਚਾਰੋਂ ਤਰਫ ਅੰਧੇਰ ਗੁਬਾਰੀ ਬਾਲਕ ਅਵਸਥਾ ਨੀਂਦ ਪਿਆਰੀ ਦੋਨੋਂ ਸੌਂ ਗਏ ਇਕ ਵਾਰੀ ਸੂਰਤ ਵਿਸਾਰ ਕੇ। ਆਯਾ ਸਰਪ ਬੜੀ ਕਰਧਾਈ ਵੇਖੋ ਰੂਪ ਖਬਰਨਾ ਕਾਈ। ਡਸਿਆ ਬਸੰਤ ਰੂਪ ਦਾ ਭਾਈ। ਐਸੀ ਭਾਵੀਕਲਾ ਜਗਾਈ ਗਿਆ ਡੰਗ ਮਾਰਕੇ। ਉਠਿਆ ਰੂਪ ਨੈਣ ਜਦ ਖੋਲੇ ਮਾਰੀ ਹਾਕ ਭਾਈ ਨਾ ਬੋਲੇ। ਪਿਛਲੇ ਦੁਖ ਸੁਖ ਆਪਣੇ ਫੋਲੇ। ਤੜਫੇ ਜਿੰਦ ਖਾਲੀ ਵਿਚ ਰੋਲੇ ਵਿਚ ਉਜਾੜਦੇ। ਕਹਿੰਦਾ ਸ਼ਿਵਦਿਆਲ ਸਰ ਮਾਨ ਨਹੀਂ ਹੁਣ ਸਨ ਬਸੰਤ ਵਿਚ ਪ੍ਰਾਣ॥ ਬਾਲ ਅਵਸਥਾ ਉਮਰ ਨਿਧਾਨ। ਪੰਛੀ ਅਦਿਕ ਹੋਏ ਹੈਰਾਨ ਸ਼ਬਦ ਉਚਾਰਦੇ।

ਕੁੰਡਲੀ—ਅੱਸੂ ਗੁਜਰਿਆ ਸੁਖ ਮੇਂ ਕਤਕ ਉਦੇ ਭਇਆ। ਛੱਡਕੇ ਰੂਪ ਬਸੰਤ ਨੂੰ ਖੱਫਣ ਲੈਣ ਗਿਆ। ਖੱਫਣ ਲੈਣ ਗਿਆ ਜਾ ਪਹੁੰਚਾ ਮਿਸਰ ਸ਼ਹਿਰ। ਰਾਜਾ ਨਗਰ ਦਾ ਮਰ ਗਿਆ ਪਿਆ ਸ਼ਹਿਰ ਵਿਚ ਕਹਿਰ। ਸ਼ਿਵਦਿਆਲ ਫੜ ਰੂਪ ਨੂੰ ਦਿਤਾ ਤਖਤ ਬਹਾਲ ਰਾਜ ਸਭਾ ਵਿਚ ਫਸ ਰਿਹਾ ਭੁਲ ਪਿਛਲਾ ਹਾਲ।

ਕੱਤਕ—ਕੱਤਕ ਕਰਨੇ ਲਗਾ ਰਾਜ। ਮਿਲਿਆ ਬਾਦਸ਼ਾਹੀ ਦਾ ਤਾਜ ਹੈ ਰਬ ਸੱਚਾ ਗਰੀਬ ਨਿਵਾਜ ਉਸਨੂੰ ਰਿਹਾ ਬਸੰਤ ਨਾ ਯਾਦ ਹੋਸ਼ ਭੁਲਾਂਵਦਾ। ਪਿਛੇ ਪਈ ਬਸੰਤ ਦੀ ਲੋਥ ਆਯਾ ਜੋਗੀ ਕਰਦਾ ਸੈਰ, ਦੇਖੇ ਚੜਿਆ ਸੱਪ ਦਾ ਜ਼ੋਸ਼ੀ ਰਾਜੀਕਰਾਂ ਕੋਈਨਾ ਦੋਸ਼ ਦ੍ਰਿਸ਼ਟ ਚਲਾਉਂਦਾ! ਬੈਠਾ ਜੋਗੀ ਨਾਮ ਚਿਤਾਰੇ। ਪੜ੍ਹ ਪੜ੍ਹ ਮੰਤਰ ਛਟਾ ਮਾਰੇ ਬਣ ਵਿਚ ਨਾਗ ਸ਼ੂਕ ਰਹੇ ਕਾਲੇ। ਜਿਸ ਨੇ ਬਸੰਤ ਦੇ ਪ੍ਰਾਣ ਨਿਕਾਲੇ ਉਹੀ ਸੱਪ ਆਉਂਦਾ। ਕਹਿੰਦਾ ਸ਼ਿਵਦਿਆਲ ਕਰ ਆਸ ਆਇਆ ਸੱਪ ਬਸੰਤ ਦੇ ਪਾਸ। ਪਾਏ ਲਬਾਂ ਦੇ ਵਿਚ ਸਵਾਸ ਦਸਿਆ ਭਾਈ ਨਾ ਹੋਇਆ ਉਦਾਸ ਪਿਆ ਕੁਰਲਾਉਂਦਾ।

ਕੁੰਡਲੀ—ਕਤਕ ਮਹੀਨਾ ਬੀਤਿਆ ਮਘਰ ਆਨ ਚੜ੍ਹਾ। ਉਨ ਬਸੰਤ ਨਾ ਵੇਖਿਆ ਜੋਗੀ ਨਜ਼ਰ ਪੜਾ। ਜੋਗੀ ਨਜ਼ਰ ਪੜਾ ਆਖਦਾ

ਸੁਣ ਗੁਰੂ ਜੀ ਬਾਤ। ਮੈਨੂੰ ਘੇਰਿਆਂ ਨੀਂਦ ਨੇ ਕਹਾਂ ਗਿਆ ਮੇਰਾ ਭਰਾਤ। ਸ਼ਿਵਦਿਆਲ ਉਸ ਜੋਗੀਨੇ ਦਸਿਆ ਸਾਰਾ ਹਾਲ। ਧਰਮ ਦਾ ਪੁਤਰ ਬਨਾਇਕੇ ਲੈ ਗਿਆ ਆਪਣੇ ਨਾਲ।

ਮਘਰ–ਮਘਰ ਮਗਰ ਜੋਗੀਦੇ ਆਵੇਉਗਲੇ ਲਾਲ ਬਸੰਤ ਦਿਖਾਵੇ ਉਹ ਤਾਂ ਮਨ ਜੋਗੀ ਦੇ ਭਾਵੇਂ। ਆਗਿਆ ਲੈ ਸ਼ਿਕਾਰ ਨੂੰ ਜਾਵੇ। ਸਸ਼ਤਰ ਧਾਰਕੇ ਬੰਨ ਵਿਚ ਕੋਈ ਸ਼ਿਕਾਰ ਨਾ ਪਾਇਆ ਚੌਥੀ ਕੂੰਟ ਬਸੰਤ ਉਠ ਧਾਜਾ। ਨੇੜੇ ਮਿਸ਼ਰ ਸ਼ਹਿਰਦੇ ਆਇਆ। ਏਸਨੇ ਜਾ ਦਰਬਾਨ ਜਗਾਇਆ। ਹਾਕਾਂ ਮਾਰਕੇ। ਇਕ ਦਰਬਾਨ ਬਿਆਨ ਸੁਣਾਵੇ। ਨਾ ਕੋਈ ਰਾਤ ਨੂੰ ਲੰਘਣਾ ਪਾਵੇ। ਏਥੇ ਸ਼ੇਰ ਖੂਨੀ ਇਕ ਆਵੇ। ਉਹ ਤਾਂ ਮਾਰ ਮੁਸਾਫਰ ਖਾਵੇ, ਕਹੂ ਪੁਕਾਰ ਕੇ, ਕਹਿੰਦਾ ਸ਼ਿਵਦਿਆਲ ਬਲਿਹਾਰ ਬਸੰਤ ਰਿਹਾ ਦਰਵਾਜਿਓਂ ਬਾਹਰ ਆਜਾ ਸ਼ੇਰ ਜੋ ਲੀਤਾ ਮਾਰ ਸੱਤਾ ਸ਼ਸਤਰ ਸਭੀ ਉਤਾਰ, ਪੈਰ ਪਸਾਮ ਕੇ।

ਕੁੰਡਲੀ–ਮਘਰ ਮਹੀਨਾ ਬੀਤਿਆ ਚੜ੍ਹਿਆ ਪੋਹ ਪ੍ਰਧਾਨ। ਜੋ ਕੁਛ ਲਮਤ ਨੇ ਸੋ ਕਰੀ ਦਰਬਾਨ, ਜੋ ਦੇਖਿਆ ਦਰਬਾਨ ਕੁਤਵਾਲੀ ਜਾਂ ਕਰੀ ਪੁਕਾਰ, ਇਕ ਮੁਸਾਫਰ ਆ ਗਿਆ ਸੁਤਾ ਸ਼ੇਰ ਨੂੰ ਮਾਰ! ਸ਼ਿਵਦਿਆਲ ਉਹਨਾਂ ਨੇ ਦੋਹਾਂ ਨੇ ਮਨ ਮੇਂ ਕਰੀ ਸਲਾਹ, ਜਾ ਬਸੰਤ ਨੂੰ ਕੁਟਿਆ ਲੀਤਾ ਸ਼ੇਰ ਉਠਾ।

ਪੋਹ–ਪਕਾਏਨਰ ਔਰ ਨਾਰੀ ਮੋਜਾ ਸ਼ੇਰ ਤਾਂ ਪੁਛੀ ਗੁਜਾਰੀ, ਰਾਜੇ ਦਰਬਰੀਆਂ ਬਹੁ ਭਾਰੀ। ਏਹ ਕੁਤਵਾਲ ਬੜਾ ਬਲਕਾਰੀ। ਇਨਾਮ ਕੋ ਪਾਉਂਦਾ। ਪਿਛੇ ਪਿਆ ਬਸੰਤ ਲਾਚਾਰ ਨਾ ਕੋਈ ਦਿਸਦਾ ਵਾਲੀ ਯਾਰ। ਆਇਆ ਮਿਟੀ ਲੈਣ ਘੁਮਿਆਰ ਉਹ ਰੱਬ ਸੱਚਾ ਪਰਵਦਗਾਰ ਸਬੱਬ ਬਣਾਉਂਦਾ। ਏਸਦੀ ਨਜਰ ਬਸੰਤ ਜੋ ਆਵੇ ਚਕ ਕੇ ਉਸਨੂੰ ਘਰ ਲੈ ਜਾਵੇ। ਮਲ੍ਹਮ ਪੱਟੀ ਇਲਾਜ ਕਰਾਵੇ ਚਕ ਕੇ ਉਸਨੂੰ ਨਾਵੇ, ਸ਼ੁਕਰ ਮਨਾਉਂਦਾ। ਸ਼ਿਵਦਿਆਲ ਕਹਿੰਦਾ ਸਚ ਮਾਨ ਘਰ ਘੁਮਿਆਰ ਦੇ ਨਾ ਸੰਤਾਨ। ਰਖਿਆ ਸੁਤ ਬਸੰਤ ਉਨਾਂਜਾਨ। ਉਗਲੇ

ਲਾਲ ਤਾਂ ਕਦਰਾ ਦਾਨ। ਸੈਲ ਨੂੰ ਜਾਂਣਦਾ।

ਕੁੰਡਲੀ–ਪੋਹ ਮਹੀਨਾ ਬੀਤਿਆ ਮਾਘ ਕਹੂੰ ਮਨ ਲਾ ਵਿਚ ਬਜਾਰ ਦੇ ਕੰਜਰੀ ਬੈਠੀ ਸ਼ੋਰ ਮਚਾ। ਬੈਠੀ ਸ਼ੋਰ ਮਚਾ ਘੇਰ ਇਕ



ਲੜਕੇ ਤਾਈਂ ਰਾਤੀ ਰਹਿਆਂ ਨਾਲ ਖਰਚੀ ਇਸ ਦਿਤੀ ਨਹੀਂ ਸ਼ਿਵਦਿਆਲ। ਬਸੰਤ ਭੀ ਪਹੁੰਚਾ ਉਸ ਮਕਾਨ ਜਾ ਦੋਹਾਂ ਨੂੰ ਪੁਛਦਾ ਸੁਣਕੇ ਹੋਇਆ ਹੈਰਾਨ।

ਮਾਘ–ਚੜਦਾ ਮਾਘ ਤੂੰ ਮਕਰ ਬਨਾਵੇ। ਐਸਾਲੜਕਾ ਉਗਲ ਜਾਵੇ। ਬਹਿ ਬਹਿ ਝੂਠੀਆਂ ਕਸਮਾਂ ਖਾਵੇ ਲਾਯਾ ਸੁਪਨਾ ਪਕ ਪਕਾਵੇਂ। ਧ੍ਰਮ ਕਿਉਂਹਾਰਿਆ।ਵੇਸਵਾਸੋਚਕੀ ਆਮਨ ਮਾਹੀ। ਉਸਨੇ ਛਡਿਆ ਲੜਕੇ ਤਾਈਂ ਇਸ ਵਿਚ ਜਰਾ ਭੀ ਝੂਠ ਨਾਹੀਂ। ਗਿਆ ਬਸੰਤ ਤੇ ਹੱਥ ਕਜਾਈ ਨਿਆਉਂ ਨਿਤਰਿਆ। ਸੁਣਕੇ ਕੁਤਵਾਲ ਇਸ ਬਿਆਨ ਆਯਾ ਕੰਜਰੀ ਪਾਸ ਮਕਾਨ। ਇਹਤਾਂ ਹੈਗਾ ਓਹੀ ਜਵਾਨ। ਉਸਨੇ ਲਿਆ

ਬਸੰਤ ਪਛਾਨ। ਜਿਨ ਮਾਰਿਆ ਸ਼ੇਰ ਕਹਿੰਦਾ ਸ਼ਿਵਦਿਆਲ ਸੁਣ ਭਾਈ ਉਹ ਕੁਤਵਾਲ ਬੜਾ ਦੁਖਦਾਈ, ਉਸਨੇ ਹਥ ਕੜੀ ਚੁਕ ਲਾਈ, ਜਿਸ ਬਸੰਤ ਊੰਜ ਲਗਾਈ, ਕੈਦ ਕਰ ਡਾਰਿਆ॥

ਕੁੰਡਲੀ–ਮਾਘ ਮਹੀਨਾ ਬੀਤਿਆ ਫੱਗਣ ਕਹੂੰ ਫਲ ਜਾਨਲੈ ਜਹਾਜ਼ ਇਕ ਆਂਵਦਾ ਸੌਦਾਗਰ ਸੁਘੜ ਸੁਜਾਨ ਸੌਦਾਗਰ ਸੁਘੜ ਸੁਜਾਨ ਜਹਾਜ਼ ਚਲਣਾ ਨਾ ਪਾਵੇ। ਉਹ ਮੰਗੇ ਮਰਦ ਦੀ ਭੇਟ ਉਹਨਾਂ ਕੋਈ ਪੇਸ਼ ਨਾ ਜਾਵੇ। ਸ਼ਿਵਦਿਆਲ ਸ਼ਾਹ ਨੇ ਮਨ ਮੇਂ ਕਰੀਂ ਵਿਚਾਰ। ਮੋਹਰਾਂ ਭਰ ਥਾਲ ਲੈ ਗਿਆ ਰੂਪ ਦਰਬਾਰ।

ਫੱਗਣ–ਚੜਦੇ ਫੱਗਣ ਫੇਰ ਮਹਤਾਜ ਮੇਰੀ ਅਰਜ ਗਰੀਬ ਨਿਮਾਜ ਮੇਰਾ ਅਟਕਿਆ ਇਕ ਜਹਾਜਬਿੰਦੂਆਂ ਮਿਲੇ ਤਾਂ ਸਰਦਾ ਕਾਜ ਅਰਜ ਗੁਜਾਰਦਾ। ਬੈਠ ਰੂਪ ਤਖਤ ਪਰ ਜਾਕੇ। ਕਹਿੰਦਾ ਠਾਣੇਦਾਰ ਬੁਲਾਕੇ। ਇਸ ਦੇ ਕੈਦੋਂ ਕੱਢ ਦਿਆ ਜਾਕੇ ਜਲਦੀ ਕਰੇ ਕੰਮ ਮਨ ਲਾਕੇ ਏਸ ਸ਼ਾਹੂਕਾਰ। ਠਾਣੇਦਾਰ ਪਾਪ ਮਨਭਾਯੇ। ਕੱਢ ਕੱਢ ਬਸੰਤ ਫੜਾਇਆ ਸੌਦਾਗਰ ਲੈ ਜਹਾਜ ਪਰ ਆਯਾ ਮਾਰਨ ਲੱਗੇਰੱਸਾਪਾਯਾ ਬਸੰਤ ਪੁਕਾਰ ਦਾ ਕਹਿੰਦਾ ਸ਼ਿਵਦਿਆਲ ਗਲ ਸਾਰੀ। ਇਕ ਬਸੰਤ ਨੇ ਅਰਜ ਗੁਜਾਰੀ। ਤੁਮ ਨਾ ਮਾਰੋ ਜਾਨ ਹਮਾਰੀ। ਤੇਰਾ ਤੁਰ ਜਹਾਜ ਹੋ ਜਾਰੀ। ਮੁਝ ਕਿਉਂ ਮਾਰਦਾ। ਕੁੰਡਲੀ ਫਾਹਾਂ ਮਾਂਹ ਜਦ ਬੀਤਿਆ ਦੂਜਾ ਕਹੂੰ ਉਦਾਰਾ ਜੋ ਕੁਝ ਕਿਹਾ ਬਸੰਤ ਮੰਨ ਲਿਆ ਸ਼ਾਹੂਕਾਰ ਮੰਨ ਲਿਆ ਸ਼ਾਹੂਕਾਰ ਨੇ ਹੂਆ ਦੋਹਾਂ ਦਾ ਕਾਜ ਲਗੇ ਪੈਰ ਬਸੰਤ ਤੁਰ ਪਿਆ ਤੁਰਤ ਜਹਾਜ। ਸ਼ਿਵਦਿਆਲ ਸ਼ਾਹੂਕਾਰ ਨੇ ਮਨ ਵਿਚ ਕਰੀ ਸਲਾਹ, ਧਰਮ ਦਾ ਪੁਤਰ ਬਨਾਕੇ ਲੈ ਗਿਆ ਨਾਲ ਚੜ੍ਹਾਂ

ਚੇਤ–ਚੇਤ ਚੜ੍ਹਦੇ ਚੇਤ ਉਹ ਸੇਠ ਵਿਚਾਰੇ। ਕਹਿੰਦਾ ਸੁਣੋ ਬਸੰਤ ਪਿਆਰੇ ਤੁਮ ਹੋ ਧਰਮ ਕੇ ਪੁਤ ਹਮਾਰੇ। ਹਮਨੇ ਦੇਖੇ ਖੇਲ ਨਿਆਰੇ ਗਰੀਬ ਨਿਵਾਜ਼ ਦੇ ਉਥੋਂ ਤੁਰਿਆ ਸੀ ਜਹਾਜ। ਆਯਾ ਕਾਮ ਰੂਪ ਦਾ ਰਾਜ। ਉਹ ਰੱਬ ਸੱਚਾ ਗਰੀਬ ਨਿਵਾਜ। ਜਿਸਨੇ ਸਵਾਰੇ ਬਸੰਤ

ਦੇ ਕਾਜ। ਖੇਲ ਮਹਾਰਾਜ ਦੇ ਲੜਕੀ ਕਾਮ ਰੂਪ ਦੀ ਨਾਵੇ। ਉਪਰ ਚੜਕੇ ਵਾਲ ਸੁਕਾਵੇ, ਉਹਤਾਂ ਆਪ ਡਿਠਾ ਵਰ ਪਾਵੇ। ਉਹਦੀ ਨਜਰ ਬਸੰਤ ਜੋ ਆਵੇ, ਵਿਚ ਜਹਾਜ ਦੇ। ਕਹਿੰਦਾ ਸ਼ਿਵਦਿਆਲ ਗਲ ਆਪ ਲੜਕੀ ਕਹੇ ਸੁਣੋ ਮਾਈ ਬਾਪ ਆਪੇ। ਮੈਂ ਤਾਂ ਢੂੰਡ ਲਿਆ ਵਰ ਆਪ। ਮੇਰਾ ਇਸਦਾ ਕਰੋ ਮਲਾਪ। ਵਾਸਤੇ ਲਾਜ ਦੇ।

ਕੁੰਡਲੀ—ਵਿਸਾਖ ਬੈਠਕ ਸੋਚਿਆ ਮਨਮੇਂ ਕਰੀ ਵਿਚਾਰ ਕਾਮ ਰੂਪ ਨੇ ਵੇਖਿਆ ਸਦ ਬਸੰਤ ਕਮਾਰ ਸਦਬਸੰਤਕੁਮਾਰ ਕੇ ਆਪਨੇ ਪਾਸ ਬਹਾਵੇ ਫੁਲਦੀ ਕਰਕੇ ਗੀਤ ਸ਼ਗਨ ਝੋਲੀ ਮੇ ਪਾਵੇ ਸ਼ਿਵਦਿਆਲ ਕਾਮ ਰੂਪ ਨੇ ਲਿਆ ਪਰੋਹਤ ਬੁਲਾ ਇਸ ਬਸੰਤਦੇ ਬਾਪਨੂੰ ਜਲਦੀ ਖਬਰ ਪੁਚਾ

ਵਿਸਾਖ ਵਿਸਾਖ ਬੇਗ ਕਰ ਚੜਿਆ ਨਾਈ ਪਹੁੰਚਾ ਸ਼ਾਹੂਕਾਰ ਪਾਸ। ਜਾਈ ਜਾਕੇ ਦਿਤੀ ਪਰੋਹਤ ਵਧਾਈ। ਤੇਰੇ ਲੜਕੇ ਕੁੜਮਾਈ। ਹੋਈ ਬਾਦਸ਼ਾਹ ਦੇ ਸੁਣਦੇ ਸੁਣ ਸੁਦਾਗਰ ਹੋਯਾ ਨਿਹਾਲ ਉਸਨੇ ਕੀਤੀ ਖੁਸ਼ੀ ਕਮਾਲ ਜਿਨ ਪਾਇਆ ਆਨ ਸਵਾਲ। ਵੰਡਿਆ ਬਾਦ ਸ਼ਾਹਨੇ ਮਾਲ ਵਿਚ ਜਹਾਜਦੇ। ਮੁੜਕੇ ਪਰੋਹਤ ਰਾਜੇ ਪਾਸ ਆਏ ਰਾਜਾ ਪੰਡਤ ਸਦਵਾਏ, ਚੰਗਾ ਸ਼ਾਹਸ਼ਗਨ ਸੁਧਾਵੇ। ਗਹਿਣਾ ਕਪੜਾ ਖੂਬ ਬਣਾਵੇ ਵਾਸਤੇ ਕਾਜ ਦੇ। ਕਹਿੰਦਾ ਸ਼ਿਵਦਿਆਲ ਸੁਣ ਭਾਈ ਰਾਜਾ ਸ਼ਾਹ ਚਿਠੀ ਲਿਖਖਾਈ। ਪਾਸ ਸੁਦਾਗਰ ਦੇ ਪੁਚਵਾਈ ਰਲਕੇ ਨਾਰੀਆਂ ਦਿਤੀ ਵਧਾਈ ਵਾਜ ਵਜਦੇ।

ਕੁੰਡਲੀ—ਜੇਠ ਜੋਰ ਕਰ ਗਿਆ ਕਰਕੇ ਖੁਸ਼ੀ ਕਮਾਲ। ਚਿਠੀ ਪਲੇ ਪਾ ਲਈ ਕਰ ਵਡਿਆਂ ਦੀ ਚਾਲ। ਕਰ ਵਡਿਆਂ ਦੀ ਦੀ ਚਾਲ ਨਾਈ ਨ ਕਹੀ ਜਾਨੀ ਬਾਤ। ਰਾਜਾ ਜੀ ਦਾ ਹੁਕਮ ਹੈ ਜੋੜ ਕੇ ਲਿਆਓ ਬਰਾਤ। ਸ਼ਿਵਦਿਆਲ ਬਸੰਤ ਦੇ ਖੁਲ ਆਖਰ ਭਾਗ। ਨਾਈ ਨੂੰ ਉਹਨਾਂ ਤੋਰਿਆ ਦੇਕੇ ਲਾਗ।

ਜੇਠ—ਚੜਦੇ ਜੇਠ ਜੰਝ ਹੋਈ ਤਿਆਰ ਨੌਕਰ ਚਾਕਰ ਬੇਸ਼ੁਮਾਰ, ਵਾਜੇ ਵਜੇ ਤੋਹਫੇ ਰਾਜੇਦਾਰ, ਢੁਕੇਦੇ ਦਰਬਾਰ ਖੁਸ਼ੀ ਮਨਾਇਕੇ। ਬੱਘੀਆਂ

ਘੋੜੇ ਸ਼ਸ਼ਤਰ ਧਾਰੀ ਜੰਞ ਉਤਰੀ ਡੇਰੇ । ਬਧੇ ਸਿਰ ਬਸੰਤ ਦੇ ਸੇਹਰੇ ਰਾਜੇ ਧੀ ਦੇ ਫੇਰੇ । ਵੇਦੀ ਗਡਾਇਕੇ ਅਗਲੇ ਭਲਕ ਜੰਞ ਚਲਵਾਈ। ਲਡੂ ਪੇੜਾ ਤੇ ਮਠਿਆਈ। ਤਾਜੀ ਜਲੇਬੀ ਸ਼ੀਰਨੀ ਪਾਈ। ਨਾਲੇ ਖਸਤਾ ਬਣੀ ਖਤਾਈ ਗਏ ਸਭ ਖਾਇਕੇ। ਕਹਿੰਦਾ ਸ਼ਿਵਦਿਆਲ ਮਨ ਲਈ ਰਾਜੇ ਐਸੀ ਖੰਟ ਵਡਾਈ। ਉਹਨੂੰ ਦੇਖਨ ਆਈ ਲੁਕਾਈ ਉਹਦੀ ਸੋਭਾ ਕਹੀ ਨ ਜਾਈ ਵੇਖਨ ਸਭ ਆਇਕੇ।

ਕੁੰਡਲੀ—ਹਾੜ ਹਟਕੇ ਆਇਆ ਲਿਖਿਆ ਜੋ ਧਨਵਾਨ ਸ਼ਾਦੀ ਹੋਈ ਬਸੰਤ ਦੀ ਦਿਤੇ ਦਾਨ । ਮੋਤੀ ਦਿਤੇ ਦਾਨ ਬੜੀ ਉਸ ਖੁਸ਼ੀ ਮਨਾਈ। ਪਰੀਆਂ ਦੇਖ ਹੈਰਾਨ ਜੇਹੜੀ ਉਸ ਨਾਰ ਵਿਆਹੀ । ਸ਼ਿਵਦਿਆਲ ਦਿਲ ਆਪਣੇ ਖੁਸ਼ੀ ਹੋਇਆ ਸ਼ਾਹੂਕਾਰ। ਬੜਾ ਦਰਬ ਉਸ ਵੰਡਿਆ ਨੂੰਹ ਪੁਤਰ ਸਿਰ ਵਾਰ।

ਹਾੜ—ਚੜਦੇ ਹਾੜ ਹਕੀਕਤ ਸਾਰੀ ਰਾਜ ਦਰਬ ਦਿਤਾ ਬਹੁ ਭਾਰੀ। ਹਥ ਜੋੜਕੇ ਅਰਜ ਗੁਜਾਰੀ ਦਰਸ਼ਨ ਦੇਨਾ ਵਾਰੋ ਵਾਰੀ ਨਹੀਂ ਭੁਲਵਾਨਾ ਸਦ ਸਹੇਲੀਆਂ ਘਰ ਮੇਂ ਆਈਆਂ ਗਾਵਣਨਾਰਾਂ ਅਡਣ ਆਈਆਂ। ਮਿਲ ਮਿਲ ਜਰੀਆਂ ਗੱਲ ਵਿਚ ਪਾਈਆਂ। ਇਹ ਗਲ ਕਹਿੰਦੀਆਂ ਕੂੜੀਆਂ ਤਾਈਆਂ ਫੇਰ ਕਦਆਵਨਾਂ ਕਹਿੰਦਾਸ਼ਿਵਦਿਆਲ ਨਰ ਨਾਰੀ। ਲੜਕੀ ਕਾਮ ਰੂਪ ਦੀ ਪਿਆਰੀ। ਪੁਤਰ ਖੜਗਸੈਨ ਬਲਕਾਰੀ। ਵੇਖੋ ਕਰਮਾ ਦੀ ਗਤ ਨਿਆਰੀ ਮੇਲ ਮਿਲਾਵਨਾ।

ਕੁੰਡਲੀ—ਹਾੜ ਕੂਚ ਕਰ ਚਲਿਆ ਜਾਵਨ ਸੋਚ ਵਿਚਾਰ ਮਾਲ ਵੇਖਕੇ ਘਰ ਨੂੰ ਹੋਇਆ ਸੁਦਾਗਰ ਤਿਆਰ ਹੋਇਆ ਸੁਦਾਗਰ ਤਿਆਰ ਜਰਾ ਬਹੁ ਦੇਰ ਨਾਲ ਵੇ। ਦਿਤੇ ਟੋਰ ਜਹਾਜ ਚਲ ਘਰਾਂ ਨੂੰ ਆਵੇ ਸ਼ਿਵਦਿਆਲ ਸ਼ਾਹੂਕਾਰ ਨੇ ਵਲ ਨੂੰਹ ਕਰ ਧਿਆਨ। ਹੁਸਨ ਦੇਖ ਉਸ ਨਾਰ ਦਾ ਹੋ ਗਿਆ ਬੇਈਮਾਨ।

ਸਾਵਨ—ਚੜਦੇ ਸਾਵਨ ਸੁਣੋ ਲੁਕਾਈ ਤੁਰਿਆ ਦੇਰ ਨੀ ਲਾਈ। ਜੇੜੀਨਾ ਬਸੰਤ ਵਿਆਹੀ। ਸੁਦਾਗਰ ਦੇਖ ਸ਼ਰਮਤਾ ਆਈ

ਧਰਮ ਗਵਾਂਦਾ। ਦਿਲ ਮੇਂ ਖੋਟੀ ਵਿਚਾਰ ਲਗੇ ਨੂੰਹ ਲਣਾ ਲਈ ਨਾਰ, ਪਾਪੀ ਗਿਆ ਧ੍ਰਮ ਨੂੰ ਹਾਰ ਮੈਂ ਦਿਆਂ ਪੁਤ ਨੂੰ ਮਾਰ ਬੁਰਾ ਦਿਲ ਚਾਂਹਵਦਾ ਸੌਦਾਗਰ ਐਸਾ ਜ਼ੁਲਮ ਗੁਜਾਰ। ਜੇਹੜਾ ਮਾਰ ਬਸੰਤ ਸੀ ਪਿਆਰ, ਧਕਾ ਦੇ ਸਾਗਰ ਮੇਂ ਡਾਰ, ਨਾਰੀ ਪਾਸ ਗਿਆ ਹਤਿਆਰਾ ਜਾ ਹਥ ਪਾਂਵਦਾ, ਕਹਿੰਦੀ ਸ਼ਿਵਦਿਆਲ ਉਹ ਨਾਰੀ। ਤੂੰ ਹੈਂ ਬਾਪ ਮੈਂ ਨੂੰਹ ਤੁਮਾਰੀ ਪਾਪੀ ਪਾਪ ਕੀਆ ਤੈਂ ਭਾਰੀ। ਕੀਤਾ ਕੰਤ ਬਿਨਾਂ ਦੁਖਿਆਰਾ ਚੈਨ ਨਹੀਂ ਆਂਵਦਾ।

ਕੁੰਡਲੀ—ਸੌਣ ਕੂਚ ਕਰ ਚਲਿਆ ਭਾਦਰੋਂ ਭਈ ਉਦਾਸ। ਪਿਟ ਪਿਟ ਨੀਲੀ ਹੋ ਗਈ ਸ਼ਾਹੂਕਾਰ ਦੇ ਪਾਸ। ਸ਼ਾਹੂਕਾਰ ਦੇ ਪਾਸ ਕਹੇ ਤੈਨੇ ਜ਼ੁਲਮ ਕਮਾਇਆ। ਭਰਾਤਾ ਮੇਰਾ ਹਥ ਤੇਰੇ ਕੀ ਆਇਆ। ਸ਼ਿਵਦਿਆਲ ਵਿਚ ਜਹਾਜ ਦੇ ਰਾਣੀ ਕਰੀ ਪੁਕਾਰ ਪਿਓ ਨੇ ਪੁਤ ਨੀਹੇਂ ਮਾਰਿਆ ਅੱਜ ਤਕ ਵਿਚ ਸੰਸਾਰ।

ਭਾਦਰੋਂ—ਭਾਦਰੋਂ ਭਰ ਲਈ ਰਾਣੀ ਨੈਣ। ਰੋ ਰੋ ਉਚੇ ਪਾਵੇ ਵੈਣ ਉਸ ਨੂੰ ਮੁਸ਼ਕਲ ਬੀਤੀ ਰੈਨ ਪਏ ਬਸੰਤ ਬਿਨਾਂ ਨਹੀਂ ਚੈਨ। ਪਈ ਕੁਰਲਾਂਵਦੀ। ਰਾਣੀ ਮਨ ਨੂੰ ਬਹੁ ਸਮਝਾਇਆ, ਮੇਰਾ ਸੁਹਾਗ ਤੈਨੂੰ ਨਹੀਂ ਭਾਇਆ। ਮੈਨੂੰ ਵਿਧਵਾ ਕਰ ਬਿਠਲਾਇਆ। ਰੱਬ ਏਹ ਕੀ ਸਬੱਬ ਬਨਾਇਆ। ਰਿਦਾਂ ਤਪਾਂਵਦੀ। ਰਾਣੀ ਸੋਚਦੀ ਮਨ ਮਾਹੀ ਮੇਰੀ ਲਾਜ ਰੱਖੀਂ ਰਬਸਾਂਈ ਮੇਰੇ ਭਰਤਦੀ ਜਾਨ ਬਚਾਈਂ ਰੁੜਦਾ ਜਾਂਦਾ ਬੰਨੇ ਲਾਈਂ। ਓਟ ਤੇਰੇ ਨਾਮ ਦੀ ਕਹਿੰਦਾ ਸ਼ਿਵਦਿਆਲ ਅਵਾਗਣ ਦੇਖੋ ਦੋ ਦਿਨ ਰਹੀ ਸੁਹਾਗਨ ਹੁਣ ਕੀਕਰਾਂ ਭਾਗ ਵਿਚ ਜਾਜਣ, ਉਹ ਤਾਂ ਰੋ ਰੋ ਭਈ ਬਰਾਗਣ ਸੁਧ ਨਾ ਆਂਵਦੀ।

ਕੁੰਡਲੀ—ਅਮ੍ਰਿਤ ਆਣਕੇ ਸੋਚਿਆ ਸ਼ਾਹੂਕਾਰ ਬੇਈਮਾਨ ਹਥੀਂ ਭਤੂਆਂ ਰੋੜਕੇ ਲਗਾ ਪਛੋਤਾਨ। ਲਗਾ ਪਛੋਤਾਣ ਕਹੇ ਕੁਝ ਪੇਸ਼ ਨਾ ਜਾਵੇ ਭਾਵੇ ਤਕਦੀਰ ਲਿਖੀ ਨੂੰ ਕੌਣ ਮਟਾਵੇ। ਰੁੜਦਾ ਜਾਂਦਾ ਫੜ ਲਿਆ ਇਕ ਮਾਲੀ ਕਰ ਧਿਆਨ। ਸ਼ਿਵਦਿਆਲ

ਓਸ ਰਬ ਸੱਚੇ ਰਖ ਲਈ ਬਸੰਤ ਦੀ ਜਾਨ।

ਅੱਸੂ ਐਸਾ ਮਨ ਮੇਂ ਆਇਆ ਮਾਲੀ ਪੁਤ ਬਸੰਤ ਬਨਾਇਆ ਗੋਦੀ ਮਾਲਣ ਦੀ ਬੈਠ ਲਾਇਆ ਉਸਦਾ ਅੰਤ ਕਿਸੇ ਨਹੀਂ ਪਾਇਆ ਉਸ ਭਗਵੰਤ ਦਾ, ਸੌਦਾਗਰ ਤੋਰ ਜਹਾਜ ਲਿਆਵੇ ਬੰਨੇ ਮਿਸਰ ਸ਼ਹਿਰ ਦੇ ਲਾਵੇ, ਦੇਖਨ ਮਾਲ ਵਪਾਰੀ ਆਵੇ ਸੌਦਾਗਰ ਕਢਕੇ ਮਾਲ ਵਿਖਾਵੇ। ਮੁਲ ਬਿਅੰਤ ਦਾ, ਇਕ ਬਸੰਤ ਨੇ ਅਰਜ ਗੁਜਾਰੀ ਮਾਤਾ ਆਗਿਆ ਓਹੀ ਬਪਾਰੀ ਜਿਸਕੇ ਪਾਸ ਹਮਾਰੀ ਨਾਰੀ। ਤਾਂ ਮੈਂ ਬਿਪਤਾ ਕਟੀ ਭਾਰੀ। ਕਹਿਣਾ ਕਿਸੇ ਦਾ ਕਹਿੰਦਾ ਸ਼ਿਵਦਿਆਲ ਉਸ ਪਾਈ ਮਾਤਾ ਪਾਸ ਸੌਦਾਗਰ ਜਾਈ। ਮੇਰੀ ਨਾਰ ਨੂੰ ਕਹਿ ਸਮਝਾਈ ਕਿੱਸਾ ਸੁਣਕੇ ਵਿਆਹ ਕਰਾਈ। ਰੂਪ ਬਸੰਤ ਦਾ। ਕਪੂ ਐਸਾ ਗੁਜਰਿਆ ਕੱਤਕ ਕਰਕੇ ਆਸਆਈ ਮਾਲਨ ਉਨ ਤੁਰ ਪਈ ਆਈ ਸੌਦਾਗਰ ਪਾਸ ਆਈ ਸੌਦਾਗਰ ਪਾਸ ਅਕੇਲੀ ਭੀਤਰ ਜਾਵੇ ਜੋ ਕੁਝ ਕਿਹਾ ਬਸੰਤ ਨ ਓਨੂੰ ਕਹਿ ਸਮਝਾਵੇ। ਸ਼ਿਵਦਿਆਲ ਸਚਪੂਰਕੀਤ ਕਾਮ ਮਾਲਨ ਰਾਨੀ ਨੂੰ ਸਮਝਾਂਦੀ ਰਾਣੀ ਦੀਆ ਇਨਾਮ

ਕੱਤਕ—ਚੜਦੇ ਕੱਤਕ ਮਾਈ ਰਾਣੀ ਪਾਸ ਸੌਦਾਗਰ ਆਈ ਮੇਰੀ ਬਾਤ ਸੁਣੋਂ ਮਨ ਲਈ ਮੈਂ ਤਾਂ ਕਦੋਂ ਖਬਰ ਨਾ ਪਾਈ, ਰੂਪ ਬਸੰਤ ਦੀ ਰੀਤ ਮਨਾਵਾਂ ਸੁਣਕੇ ਕਥਾ ਵਿਵਾਹ ਕਰਾਵਾਂ ਰੂਪ ਬਸੰਤ ਦੀ ਕੁਲਦੀ ਰੀਤ ਮਨਾਵਾਂ ਸੁਣਕੇ ਕਥਾ ਵਿਵਾਹ ਕਰਾਵਾਂ ਰੂਪ ਬਸੰਤ ਦੀ ਔਰਤ ਨਾਲ ਇਕਰਾਰ ਕਰਕੇ ਲੇਕ ਭੇਟ ਰੂਪ ਮਨ ਜਾਵੇ ਮੇਰੀ ਬਾਤ ਸੁਣਮਨ ਭਾਵੇਂ ਐਸੀ ਬਾਤ ਰੂਪ ਮਨ ਭਾਵੇ ਰੂਪ ਬਸੰਤ ਦੀ ਕਹਿੰਦਾ ਸ਼ਿਵਦਿਆਲ ਕਰ ਤਿਆਰੀ ਢੂੰਡ ਕੂਚੇਗਲੀ ਪੁਕਾਰੀ। ਰਾਜਾ ਦਰਬ ਦੇਵੇਗਾ ਭਾਰੀ। ਜੇ ਕੋਈ ਕਥਾ ਸੁਨਾਵੇ ਸਾਰੀ ਰੂਪ ਬਸੰਤ ਦੀ। ਕੁੰਡਲੀ—ਮਘਰ ਮੂੰਹੋਂ ਬੋਲਦਾ ਉਚ ਸ਼ਬਦ ਉਚਾਰ। ਲੋਂਡੀ ਫਿਰਦੀ ਵੇਖ ਕੇ ਮਾਲਣ ਕਰੇ ਪੁਕਾਰ। ਮਾਲਣ ਕਰੇ ਪੁਕਾਰ ਨਾਲੌਂਦੀ ਪਲਭਰ ਦੇਰੀ ਕਿੱਸਾ ਦੇਉਸਣਾ ਕਹੇ ਹੁਣ ਲੜਕੀ ਮੇਰੀ ਸ਼ਿਵਦਿਆਲ ਇਕ

ਰੋਜ਼ ਦਾ ਲਿਆ ਇਕਰਾਰ ਠਗ ਲੜਕੀ ਮੇਰੀ ਕਲ ਨੂੰ ਕਥਾ ਸੁਣਾ

ਮੱਘਰ—ਮੱਘਰ ਮਨ ਮੇਂ ਖੁਸ਼ੀ ਮਨਾਈ। ਰਾਣੀ ਸ਼ਾਹੂਕਾਰ ਸਦਵਾਈ। ਤੰਬੂ ਤਾਣ ਕਨਾਤ ਗਲਵਾਈ। ਰਾਜੇ ਚੰਗੀ ਫ਼ਰਸ਼ ਵਿਛਾਈ, ਮਾਲਣ ਦੇ ਔਣ ਨੂੰ ਦੇਖੇ ਹੋਇਆ ਬਸੰਤ ਤਿਆਰ। ਉਸ ਪਹਿਨੇ ਬਸਤਰ ਧਾਰ, ਪੀਨਸ ਵਿਚ ਹੋਇਆ ਅਸਵਾਰ। ਆਯਾ ਰਾਜੇ ਦੇ ਦਰਬਾਰ, ਕਥਾ ਸੁਨੌਣ ਨੂੰ। ਬਹਿਕੇ ਮਾਲਣ ਕਥਾ ਉਚਾਰੀ ਸੰਗਲਦੀਪ ਨਗਰ ਇਕ ਭਾਰੀ। ਰਾਜਾ ਖੜਗਸੈਣ ਬਲਕਾਰ। ਰੂਪ ਬਸੰਤ ਪੁਤ ਨਗਰ ਇਕ ਭਾਰੀ। ਰਾਜਾ ਖੜਗ ਸੈਣ ਬਲਕਾਰੀ ਰੂਪ ਬਸੰਤ ਪੁਤ ਹਿਤਕਾਰੀ ਚਿਤ ਪਰਚੌਣ ਨੂੰ, ਕਹਿੰਦਾ ਸ਼ਿਵਦਿਆਲ ਨਰਬਾਨੀ। ਮਰਗਈ ਖੜਗਸੈਣ ਦੀ ਰਾਣੀ ਖਾਂਦਾ ਅੰਨ ਨਾ ਪੀਂਦਾ ਪਾਣੀ। ਉਸਨੇ ਔਰਤ ਹੋਰ ਪਛਾਣੀ। ਵਿਆਹ ਕਰਾਉਣ ਨੂੰ ਕੁੰਡਲੀ—ਪੋਹ ਪੱਕੀ ਗੱਲ ਬਨਾਇਕੇ ਕੀਤੀ ਜੰਞ ਤਿਆਰ ਰਾਜਾ ਖੜਗ ਸੈਣ ਹੋਰ ਵਿਆਹੀ ਨਾਰ। ਕੀਤੀ ਉਸ ਅਚਰਜ ਕਮਾਲ, ਕਢਿਆ ਰੂਪ ਬਸੰਤ ਝੂਠੀ ਤੁਹਮਤ ਨਾਲ ਸ਼ਿਵਦਿਆਲ ਉਹਨਾਂ ਦੋਹਾਂ ਨੂੰ ਬਨਾਂ ਮੇਂ ਰਾਤ ਪਈ। ਲੜਿਆ ਸੱਪ ਬਸੰਤ ਉਸਦਾ ਜਾਨ ਗਈ।

ਪੋਹ—ਚੜ੍ਹਦੇ ਪੋਹ ਪਿਆ ਭਟਕਾਵੇਂ ਰੋਂਦਾ ਰੂਪ ਪੇਸ਼ ਨਾ ਜਾਵੇ ਮਾਲਨ ਅਗਲੀ ਬਾਤ ਚਲਾਵੇ। ਅਲਫੋਂ ਆਖਰ ਤਕ ਸਨਾਵੇ ਰਾਜਾ ਸੁਣ ਲੀਜੀਏ। ਸੁਣਕੇ ਹੋਸ਼ ਰੂਪ ਨੂੰ ਆਈ। ਕਹਿੰਦਾ ਤੂੰ ਬਸੰਤ ਹੈ ਭਾਈ। ਮਾਰੀ ਛਾਲ ਲਿਆ ਗਲ ਲਾਈ। ਮੇਰੇ ਹੋ ਰਾਜੇ ਪੁੰਨ ਸਹਾਈ ਹਥੋਂ ਕੀਜੀਏ। ਰਾਜੇ ਰੂਪ ਨੇ ਦਰਬ ਲੁਟਾ-ਇਆ ਹੀਰੇ ਲਾਲ ਦਾ ਅੰਤ ਨਾ ਪਾਇਆ, ਵੈਰੀ ਸਭ ਸਮਝੀਏ ਕਹਿੰਦਾ ਜਾਤ ਸੂਚ ਸ਼ਿਵਦਿਆਲ। ਬੈਠੇ ਦੋਨੋਂ ਤਖਤ ਬਿਰਾਜ ਉਹ ਰੱਬ ਸਚਾ ਗਰੀਬ ਨਿਵਾਜ, ਰੂਪ ਬਸੰਤ ਕਰਨਗੇ ਰਾਜ, ਗੁਣ ਨੂੰ ਬੀਜੀਏ, ਮਾਂ—ਮਾਘ ਮਹੀਨਾ ਆ ਗਿਆ, ਸਚੇ ਸਚ ਨਿਤਾਰ ਠਾਣੇਦਾਰ ਦਰਬਾਨ ਦੇ ਹਥਕੜੀ ਲਾਈ ਡਾਰ ਹਥਕੜੀ

ਲਈ ਡਾਰ। ਹੱਥਕੜੀ ਲਈ ਡਾਰ, ਫੇਰ ਸੁਦਾਗਰ ਲਿਆ ਬੁਲਾ। ਤੀਨੋਂ ਕਠੇ ਕਰਕੇ ਫਾਂਸੀ ਦੀਏ ਚੜ੍ਹਾ। ਸ਼ਿਵਦਿਆਲ ਕਹੇ ਰੂਪ ਨੇ ਐਸਾ ਨਿਆਉਂ ਕੀਆ। ਪੰਜ ਪਿੰਡ ਘੁਮਿਆਰ ਨੂੰ ਮਾਲ ਦਰਬ ਦੀਆ।

ਮਾਘ–ਮਾਘ ਮਹੀਨੇ ਸੁਣੋ ਲੁਕਾਈ। ਮਿਲ ਪਏ ਵਿਛੜੇ ਦੋਨੋਂ ਭਾਈ; ਵਾਰਤਾ ਰੂਪ ਬਸੰਤ ਸੁਣਾਈ। ਹੁੰਦਾ ਦੀਨਾ ਨਾਥ ਸਹਾਈ। ਉਸ ਨੂੰ ਧਿਆਂਵਦੇ। ਦੋਨੋਂ ਹੋਏ ਘਰਾਂ ਨੂੰ ਤਿਆਰ, ਤੀਜੀ ਸੰਗ ਬਸੰਤ ਦੀ ਨਾਰ, ਪਿਛੇ ਕਰ ਵਜੀਰ ਮੁਖਤਾਰ, ਬਘੀਆਂ ਵਿਚ ਹੋਏ ਅਸਵਾਰ ਘਰਾਂ ਨੂੰ ਜਾਂਵਦੇ। ਤੁਰਕੇ ਸੰਗਲਦੀਪ ਵਿਚ ਆਵਣ, ਰੂਪ ਬਸੰਤ ਸਲਾਹ ਬਨਾਵਣ ਲੈ ਕੇ ਭੇਟ ਬਾਪ ਦੇ ਜਾਵਣ ਆਪਣੇ ਸਭ ਗੁਨਾਹ ਬਖਸ਼ਾਵਣ ਸੀਸ ਨਿਵਾਂਵਦੇ। ਕਹਿੰਦਾ ਸ਼ਿਵਦਿਆਲ ਵਿਚਾਰ ਰਾਜਾ ਪੁਛਦਾ ਨਾਲ ਪਿਆਰ ਬਚਿਓ ਕੈਸੀ ਗੁਜਰੀ ਬਾਹਰ ਆਪਣੇ ਦੁਖ ਸੁਖ ਕਹੋ ਉਚਾਰ ਦੋਏਂ ਸੁਣਾਂਵਦੇ।

ਕੁੰਡਲੀ–ਫ਼ਗਣ ਫਿਕਰ ਨ ਰਖਿਆ ਕਹਿੰਦੇ ਦੋਨੋਂ ਵੀਰ ਸੁਣ ਕਰ ਸਾਰੀ ਵਾਰਤਾ ਲਗਾ ਕਾਲਜੇ ਤੀਰ ਲਗਾ ਕਾਲਜੇ ਤੀਰ ਫਿਰ ਉਸ ਰਾਣੀ ਲਈ ਬੁਲਾ ਲਗਾ ਮਾਰਨ ਤੀਰ ਉਸ ਰਿਹਾ ਬਸੰਤ ਹਟਾ। ਸ਼ਿਵਦਿਆਲ ਖੜਗਸੈਨ ਨੇ ਰਾਣੀ ਦਿਤੀ ਮਾਰ, ਧ੍ਰਿਗ ਹੈ ਉਸ ਨੂੰ ਰਖਣਾਂ ਜੋ ਨਾਰੀ ਬਦਕਾਰ। ਫਗਣ-ਫੜਕੇ ਹਥ ਕਟਾਰੀ, ਰਾਣੀ ਖੜਗਸੈਨ ਨੇ ਮਾਰੀ ਜੇਹੜੀ ਪੁਤਰਾਂ ਦੀ ਦੁਖਿਆਰੀ ਸੁਣਕੇ ਲੋਕਾਂ ਖੁਸ਼ੀ ਗੁਜਾਰੀ ਸਚ ਨਤਾਰਿਆ। ਆਗਿਆ ਖੜਗਸੈਨ ਤੋਂ ਪਾਕੇ ਤੁਰਿਆ ਰੂਪ ਤਾਂ ਸੀਸ ਨਵਾਕੇ, ਪਹੁੰਚਾ ਮਿਸ਼ਰ ਸ਼ਹਿਰ ਵਿਚ ਆਕੇ, ਬੈਠਾ ਉਸੀ ਤਖ਼ਤ ਪਰ ਜਾਕੇ ਧਰਮ ਨਾ ਹਾਰਿਆ। ਛੋਟਾ ਪੁਤ ਬਸੰਤ ਜੋ ਲਾਲ ਬੈਠਾ ਤਖਤ ਬਾਪ ਦੇ ਨਾਲ ਉਸਨੇ ਲੀਤਾ ਰਾਜ ਸੰਭਾਲ, ਪੂਰੇ ਹੋਗਏ ਦੋਨੋਂ ਸਾਲ ਸ਼ੁਕਰ ਗੁਜਾਰਿਆ। ਕਹਿੰਦਾ ਸ਼ਿਵਦਿਆਲ ਗੁਣਕਾਰ ਰਹਿੰਦਾ ਸਾਬੂ ਦੇ ਬਜਾਰ ਲਿਖਣ ਵਾਲਾ ਮੋਹਣ ਸੁਨਿਆਰ ਕੀਤਾ ਕਿਸਾ ਲ ਤਿਆਰ ਸ਼ੁਧ ਉਚਾਰਿਆ॥ —ਇਤੀ